# 'ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ' - ਆਲੋਚਨਾ

(ਅੰਮ੍ਰਿਤ ਪਾਲ ਸਿੰਘ 'ਅੰਮ੍ਰਿਤ')

ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੇ ਦਰਸ਼ਨਾਂ ਲਈ ਜਾਣ ਵਾਲੇ ਲੋਕਾਂ ਵੱਲੋਂ ਤਖ਼ਤ ਸਾਹਿਬ ਜੀ ਵਿਖੇ ਪ੍ਰਚੱਲਿਤ ਮਰਯਾਦਾ ਬਾਰੇ ਲਗਾਤਾਰ ਪ੍ਰਸ਼ਨ ਕੀਤੇ ਜਾਂਦੇ ਰਹੇ ਹਨ। ਸਿੰਘ ਸਾਹਿਬ ਭਾਈ ਜੋਗਿੰਦਰ ਸਿੰਘ ਜੀ (ਹੁਣ ਸੱਚਖੰਡਵਾਸੀ) ਦਾ ਵੀਚਾਰ ਸੀ ਕਿ ਜੇ ਉਹ ਇਸ ਬਾਰੇ ਇੱਕ ਪੁਸਤਕ ਲਿੱਖ ਦੇਣ, ਤਾਂ ਸ਼ਾਇਦ ਤਖ਼ਤ ਸਾਹਿਬ ਜੀ ਵਿਖੇ ਪ੍ਰਚੱਲਿਤ ਮਰਯਾਦਾ ਬਾਰੇ ਉਟੰਕਣ ਕੀਤੇ ਜਾਣੇ ਬੰਦ ਹੋ ਜਾਣਗੇ। ਅਜਿਹਾ ਸੋਚ ਕੇ ਹੀ ਉਨ੍ਹਾਂ ਨੇ ਆਪਣੀ ਪ੍ਰਸਿੱਧ ਪੁਸਤਕ 'ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ' ਲਿੱਖੀ, ਪ੍ਰੰਤੂ ਇਹ ਪੁਸਤਕ ਵੀ ਤਖ਼ਤ ਸਾਹਿਬ ਜੀ ਦੀ ਮ੍ਰਿਯਾਦਾ ਬਾਰੇ ਉਟੰਕਣਾਂ ਨੂੰ ਰੋਕਣ ਵਿੱਚ ਸਫਲ ਨਹੀਂ ਹੋ ਸਕੀ। ਪੁਸਤਕ ਆਪਣੇ ਪਾਠਕਾਂ ਉੱਤੇ ਹਾਂ-ਪੱਖੀ ਪ੍ਰਭਾਵ ਪਾਉਣ ਵਿੱਚ ਲੱਗਭੱਗ ਅਸਫਲ ਹੀ ਰਹੀ ਹੈ।

ਇਸ ਅਸਫਲਤਾ ਦੇ ਕਾਰਣ ਬੜੇ ਸਪਸ਼ਟ ਹਨ। ਪਹਿਲਾ ਕਾਰਣ ਤਾਂ ਇਹ ਹੈ ਕਿ ਵੱਖ-ਵੱਖ ਮੁੱਦਿਆਂ ਬਾਰੇ ਵਿਆਖਿਆ ਕਰਦਿਆਂ ਗੁਰਬਾਣੀ ਦੇ ਹਵਾਲੇ ਦੇਣ ਲੱਗਿਆਂ ਗੁਰਬਾਣੀ ਦੇ ਮੂਲ ਅਰਥਾਂ ਵੱਲ ਧਿਆਨ ਨਹੀਂ ਦਿੱਤਾ ਗਿਆ। ਅਜਿਹਾ ਕਰਨਾ ਨਿਸ਼ਚਿਤ ਹੀ ਪਾਠਕ ਉਪੱਰ ਹਾਂ-ਪੱਖੀ ਪ੍ਰਭਾਵ ਪਾਉਣ ਵਿੱਚ ਅਸਫਲਤਾ ਦਾ ਕਾਰਣ ਬਣਦਾ ਹੈ।

ਉਦਾਹਰਣ ਵਜੋਂ, ਭੰਗ (ਸੁਖ-ਨਿਧਾਨ) ਦੇ ਹੱਕ ਵਿੱਚ ਲਿੱਖਦਿਆਂ ਉਨ੍ਹਾਂ ਨੇ ਕਿਹਾ ਹੈ ਕਿ ਗੁਰਬਾਣੀ ਦੇ ਇਸ ਸ਼ਬਦ ਦੀ ਕਿਸੇ ਤੁੱਕ ਵਿੱਚ ਭੰਗ ਦਾ ਖੰਡਨ ਨਹੀਂ ਕੀਤਾ ਗਿਆ : -

> *ਤਿਲੰਗ ਮਹਲਾ ੧ ਘਰੁ ੨ ੴ ਸਤਿਗੁਰ ਪ੍ਰਸਾਦਿ ॥ ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥ ੧ ॥ ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਗਤੁ ਭੀਖਿਆ ਪਾਇ ॥ ੧ ॥ ਰਹਾਉ ॥ ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥ ੨ ॥ ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥ ੨ ॥*

ਇਸ ਸ਼ਬਦ ਦੇ ਅਰਥ ਬੜੇ ਸਪਸ਼ਟ ਹਨ। ਅਰਥਾਂ ਨਾਲ ਖਿੱਚ-ਧੂਹ ਕਰ ਕੇ ਇਹ ਆਖਣਾ ਕਿ ਇਸ ਸ਼ਬਦ ਦੀ ਕਿਸੇ ਤੁੱਕ ਵਿੱਚ ਭੰਗ ਜਾਂ ਸੁਖ-ਨਿਧਾਨ ਦਾ ਖੰਡਨ ਨਹੀਂ ਹੈ, ਸਿੰਘ ਸਾਹਿਬ ਜੀ ਦੀ ਵਿਦਵਤਾ ਬਾਰੇ ਸੂਝਵਾਨ ਪਾਠਕਾਂ 'ਤੇ ਨਾਂਹ-ਪੱਖੀ ਪ੍ਰਭਾਵ ਪਾਉਂਦਾ ਹੈ।

ਪੁਸਤਕ ਦੀ ਅਸਫਲਤਾ ਦਾ ਦੂਜਾ ਕਾਰਣ ਇਹ ਹੈ ਕਿ ਸਾਖੀਆਂ ਦੀ ਵਿਆਖਿਆ ਗ਼ਲਤ ਢੰਗ ਨਾਲ ਕੀਤੀ ਗਈ ਹੈ। ਉਦਾਹਰਣ ਵਜੋਂ, ਕੜਾਹ ਪ੍ਰਸਾਦਿ ਨੂੰ ਪਰਦੇ ਵਿੱਚ ਭੋਗ ਲਗਾਉਣ ਦੇ ਹੱਕ ਵਿੱਚ ਭਾਈ ਬਾਲੇ ਵਾਲੀ ਜਨਮਸਾਖੀ ਵਿੱਚੋਂ ਇੱਕ ਸਾਖੀ ਦਾ ਹਵਾਲਾ ਦਿੱਤਾ ਗਿਆ ਹੈ, ਜਿਸ ਵਿੱਚ ਕੜਾਹ ਪ੍ਰਸਾਦਿ ਨੂੰ ਚਾਦਰ ਨਾਲ ਢੱਕਣ ਦਾ ਜ਼ਿਕਰ ਹੈ। ਸਿੰਘ ਸਾਹਿਬ ਜੀ ਨੇ ਚਾਦਰ ਨਾਲ ਢੱਕਣ ਦੀ ਗੱਲ ਨੂੰ ਪਰਦਾ ਕਰ ਕੇ ਭੋਗ ਲਗਾਉਣ ਦਾ ਸੰਕੇਤ ਮੰਨਿਆ ਹੈ, ਜਦਕਿ ਕੜਾਹ ਪ੍ਰਸਾਦਿ ਨੂੰ ਢੱਕਣ ਤੇ ਕੜਾਹ ਪ੍ਰਸਾਦਿ ਨੂੰ ਪਰਦੇ ਵਿੱਚ ਲੈ ਜਾ ਕੇ ਭੋਗ ਲਗਾਉਣ ਵਿੱਚ ਬਹੁਤ ਫ਼ਰਕ ਹੈ। ਸਾਖੀ ਤਾਂ ਸਿਰਫ਼ ਇਹ ਜ਼ਿਕਰ ਕਰਦੀ ਹੈ ਕਿ ਕੜਾਹ ਪ੍ਰਸਾਦਿ ਨੂੰ ਚਾਦਰ ਨਾਲ ਢੱਕਿਆ ਗਿਆ ਸੀ। 'ਸਿੱਖ ਰਹਿਤ ਮਰਯਾਦਾ' ਵੀ ਅਜਿਹਾ ਹੀ ਕਹਿੰਦੀ ਹੈ ਕਿ ਕੜਾਹ ਪ੍ਰਸਾਦਿ ਨੂੰ ਢੱਕ ਕੇ ਰੱਖਿਆ ਜਾਣਾ ਚਾਹੀਦਾ ਹੈ। ਇਸ ਪ੍ਰਕਾਰ, ਸਿੰਘ ਸਾਹਿਬ ਜੀ ਨੇ ਸਾਖੀ ਦੇ ਮਨਮਾਨੇ ਅਰਥ ਕੱਢੇ ਹਨ।

ਇਸ ਪੁਸਤਕ ਦੀ ਅਸਫਲਤਾ ਦਾ ਇੱਕ ਹੋਰ ਕਾਰਣ ਇਹ ਸਮਝਿਆ ਜਾਣਾ ਚਾਹੀਦਾ ਹੈ ਕਿ ਤਖ਼ਤ ਸਾਹਿਬ ਜੀ ਦੇ ਜੱਥੇਦਾਰ ਦੇ ਮਹੱਤਵਪੂਰਣ ਅਹੁਦੇ ਉਤੇ ਹੋਣ ਦੇ ਬਾਵਜੂਦ ਉਨ੍ਹਾਂ ਨੇ ਅਜਿਹੀ ਵਿਅੰਗਮਈ ਭਾਸ਼ਾ ਵਰਤੀ ਹੈ, ਜੋ ਵਿਦਵਾਨਾਂ ਨੂੰ ਸ਼ੋਭਦੀ ਨਹੀਂ। ਉਦਾਹਰਣ ਵਜੋਂ, ਘੰਟੇ ਬਾਰੇ ਆਪਣੇ ਵੀਚਾਰ ਦਿੰਦਿਆਂ ਸਿੰਘ ਸਾਹਿਬ ਜੀ ਨੇ ਵਿਅੰਗ ਕਰਦਿਆਂ ਲਿੱਖਿਆ ਹੈ : -

> ਜੇੜ੍ਹੇ ਸ਼ੰਕਾਵਾਦੀ ਸਜਨ ਘੰਟੇ ਦਾ ਅਵਾਜ਼ ਨਹੀਂ ਸੁਨਿਣਾ ਚਾਹੁੰਦੇ ਵ ਗੁਰਮਤ ਦੇ ਵਿਰੁਧ ਸਮਝਦੇ ਹਨ, ਉਨ੍ਹਾਂ ਨੂੰ ਚਾਹੀਦਾ ਹੈ ਸੀਧੇ ਬੈਕੁੰਠ ਜਾ ਕੇ ਉਥੇ ਬੰਦ ਕਰਾਵਨ ਦਾ ਆਡਰ ਕਢਨ ਯਾ ਡਾਕਟ੍ਰ ਕੋਲੋਂ ਅਪ੍ਰੇਸ਼ਨ ਕਰਾ ਕੇ ਦਮਾਗ ਦਾ ਬੰਦ ਕਰਾਵਨ।

ਜ਼ਾਹਿਰ ਹੈ ਕਿ ਅਜਿਹੇ ਵਿਅੰਗ ਵਿਸ਼ੇ ਦੀ ਗੰਭੀਰਤਾ ਨੂੰ ਨਸ਼ਟ ਕਰਦੇ ਹਨ।

ਸਿੰਘ ਸਾਹਿਬ ਜੀ ਨੇ ਪੁਸਤਕ ਵਿੱਚ ਜਿਸ ਭਾਸ਼ਾ ਦਾ ਇਸਤੇਮਾਲ ਕੀਤਾ ਹੈ, ਉਹ ਪੰਜਾਬੀ ਤੇ ਹਿੰਦੀ ਦਾ ਮਿਲਗੋਭਾ ਜਿਹਾ ਹੈ। ਹਿੱਜਿਆਂ (ਸ਼ਬਦ-ਜੋੜਾਂ / spellings) ਵਿੱਚ ਗ਼ਲਤੀਆਂ ਦੀ ਭਰਮਾਰ ਹੈ। ਅਸੀਂ ਕਿਤੇ-ਕਿਤੇ ਸ਼ਬਦ-ਜੋੜ ਠੀਕ ਕਰ ਦਿੱਤੇ ਹਨ, ਤਾਂ ਕਿ ਪਾਠਕਾਂ ਨੂੰ ਸਮਝਣ ਵਿੱਚ ਔਖਿਆਈ ਨਾ ਮਹਿਸੂਸ ਹੋਏ। ਉਦਾਹਰਣ ਵਜੋਂ, ਸਿੰਘ ਸਾਹਿਬ ਜੀ ਨੇ 'ਪਰ' (ਲੇਕਿਨ) ਨੂੰ ਆਮਤੌਰ 'ਤੇ 'ਪ੍ਰ' ਲਿੱਖਿਆ ਹੈ। 'ਕਿ' ਨੂੰ 'ਕੇ' ਲਿੱਖਿਆ ਹੈ। ਅਸੀਂ ਅਜਿਹੇ ਸ਼ਬਦ-ਜੋੜ ਸਹੀ ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਨਾਲ ਹੀ ਇਹ ਵੀ

ਖ਼ਿਆਲ ਰੱਖਿਆ ਹੈ ਕਿ ਪਾਠਕ ਸਿੰਘ ਸਾਹਿਬ ਜੀ ਦੀ ਲਿੱਖਣ ਸ਼ੈਲੀ ਤੋਂ ਵੀ ਜਾਣੂ ਹੋ ਸਕਣ। ਪਾਠਕਾਂ ਦਾ ਇਹ ਹੱਕ ਹੈ ਕਿ ਉਹ ਲੇਖਕ ਦੀ ਲਿੱਖਣ-ਸ਼ੈਲੀ ਤੇ ਭਾਸ਼ਾ ਉਤੈ ਪਕੜ ਨੂੰ ਦੇਖ/ਪੜ੍ਹ ਸਕਣ। ਅਜਿਹਾ ਜ਼ਰੂਰੀ ਵੀ ਹੈ, ਕਿਉਂਕਿ ਇਸੇ ਤਰ੍ਹਾਂ ਹੀ ਪਾਠਕ ਪੜ੍ਹੀ ਜਾ ਰਹੀ ਲਿਖਤ ਅਤੇ ਉਸ ਦੇ ਲੇਖਕ ਬਾਰੇ ਆਪਣੀ ਆਜ਼ਾਦ ਰਾਏ ਬਣਾ ਸਕਦਾ ਹੈ।

ਜਿੱਥੋਂ ਤਕ ਗੁਰਬਾਣੀ ਦੀਆਂ ਪੰਕਤੀਆਂ ਦਾ ਸੰਬੰਧ ਹੈ, ਇਸ ਪੁਸਤਕ ਵਿੱਚ ਅਜਿਹੀਆਂ ਗ਼ਲਤੀਆਂ ਦੀ ਬਹੁਤ ਭਰਮਾਰ ਹੈ। ਇਹਨਾਂ ਗ਼ਲਤੀਆਂ ਨੂੰ 'ਪਰੂਫ਼ ਰੀਡਿੰਗ' ਵਿੱਚ ਅਣਗਹਿਲੀ ਸਮਝ ਕੇ ਵੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ, ਕਿਉਂਕਿ ਕਈਂ ਥਾਵਾਂ 'ਤੇ ਤਾਂ ਪੰਕਤੀਆਂ ਨੂੰ ਅੱਗੇ ਪਿੱਛੇ ਕਰ ਕੇ ਛਾਪਿਆ ਗਿਆ ਹੈ, ਜੋ ਕੇਵਲ 'ਪਰੂਫ਼ ਰੀਡਿੰਗ' ਦੀ ਹੀ ਗ਼ਲਤੀ ਨਹੀਂ ਮੰਨੀ ਜਾ ਸਕਦੀ। ਵੱਖ-ਵੱਖ ਪੰਕਤੀਆਂ ਨੂੰ ਇਸ ਪ੍ਰਕਾਰ ਛਾਪ ਦਿੱਤਾ ਗਿਆ ਹੈ, ਜਿਸ ਤੋਂ ਇਵੇਂ ਲੱਗਦਾ ਹੈ ਕਿ ਇਹ ਇੱਕ ਹੀ ਸ਼ਬਦ ਜਾਂ ਛੰਦ ਦੀਆਂ ਪੰਕਤੀਆਂ ਹਨ। ਉਦਾਹਰਣ ਵਜੋਂ, ਪੁਸਤਕ ਵਿੱਚ ਇਸ ਪ੍ਰਕਾਰ ਛੱਪਿਆ ਹੈ : -

> ਪੰਜਵੀਂ ਆਚਰਨ ਪੂਜਨ ਰੂਪ ਭਗਤੀ ਕਾਲ ਨ ਭਾਨੇ ਅੰਤ੍ਰ ਬਿਧ ਜਾਨੇ
> ਤਾਕੀ ਕਰਮਨ ਸੇਵ ਕਰ ਪੂਜਾ ਹਮ ਏਹ ਮਨੂਸਾ ਅਕਾਲ ਮੂਰਤਿ ਗੁਰਦੇਵ
> ਪੂਜਾ ਪ੍ਰਾਨ ਵਹਿ ਸੇਵਕ ਜੇ ਸੇਵੇ ਇਨ ਬਿਧ ਸਾਹਿਬ ਰਮਤ ਰਹੇ ॥

ਅਸੀਂ ਇਸ ਨੂੰ ਸੋਧ ਕੇ ਇਸ ਪ੍ਰਕਾਰ ਲਿੱਖਿਆ ਹੈ :

> ਪੰਜਵੀਂ ਆਚਰਨ ਪੂਜਨ ਰੂਪ ਭਗਤੀ : -
>
> ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥ [੧]
>
> ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥ [੨]

ਗੁਰਬਾਣੀ ਦੀਆਂ ਪੰਕਤੀਆਂ ਦਾ ਹਵਾਲਾ ਦਿੰਦਿਆਂ ਆਮ ਤੌਰ 'ਤੇ ਕੋਈ ਪੰਨਾ ਨੰਬਰ ਆਦਿ ਨਹੀਂ ਦਿੱਤਾ ਗਿਆ। ਗੁਰਬਾਣੀ ਦੀ ਛਪਾਈ ਦੀਆਂ ਇਹ ਗ਼ਲਤੀਆਂ ਹੀ ਇਸ ਪੁਸਤਕ ਦਾ ਸਭ ਤੋਂ ਵੱਡਾ ਦੋਸ਼ ਹਨ। ਇਹ ਗ਼ਲਤੀਆਂ ਇਸ ਕਰਕੇ ਵੀ ਨਜ਼ਰ-ਅੰਦਾਜ਼ ਨਹੀਂ ਕੀਤੀਆਂ ਜਾ ਸਕਦੀਆਂ, ਕਿਉਂਕਿ ਇਸ ਦੇ ਲੇਖਕ

---

[੧] ਸੋਰਠਿ ਮ. ੫, ਪੰਨਾ ੬੧੪, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

[੨] ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧, ਪੰਨਾ ੭੨੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਇੱਕ ਜ਼ਿੰਮੇਵਾਰ ਅਹੁਦੇ 'ਤੇ ਬਿਰਾਜਮਾਨ ਸਨ । ਅਸੀਂ ਕੋਸ਼ਿਸ਼ ਕੀਤੀ ਹੈ ਕਿ ਗੁਰਬਾਣੀ ਦੇ ਸ਼ਬਦ-ਜੋੜਾਂ ਦੀਆਂ ਗ਼ਲਤੀਆਂ ਨੂੰ ਸੁਧਾਰ ਦਿੱਤਾ ਜਾਏ ਤੇ ਜਿੱਥੋਂ ਤਕ ਹੋ ਸਕੇ, ਪੰਨਾ ਨੰਬਰ ਆਦਿ ਦਾ ਹਵਾਲਾ ਦਿੱਤਾ ਜਾਏ । ਅਜਿਹਾ ਕਰਦਿਆਂ, ਹੋਈਆਂ ਭੁੱਲਾਂ ਲਈ ਦਾਸ ਖਿਮਾ ਦਾ ਜਾਚਕ ਹੈ । ਉਮੀਦ ਕਰਦਾ ਹਾਂ ਕਿ ਅਜਿਹੀਆਂ ਗ਼ਲਤੀਆਂ ਬਾਰੇ ਪਾਠਕ ਮੈਂਨੂੰ ਈ-ਮੇਲ ਰਾਹੀਂ ਸੂਚਿਤ ਕਰ ਦੇਣਗੇ । ਮੈਂ ਅਤਿ ਧੰਨਵਾਦੀ ਹੋਵਾਂਗਾ ।

ਪੁਸਤਕ 'ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ' ਦੀ ਵੀਚਾਰ ਕਰਨ ਲਈ ਅਸੀਂ ਇਸ ਦੀ ਪਹਿਲੀ ਐਡੀਸ਼ਨ ਨੂੰ ਆਧਾਰ ਬਣਾਇਆ ਹੈ, ਜੋ ਕਿ ਸੰਨ ੧੯੬੭ ਵਿੱਚ ਛੱਪੀ ਸੀ ।